# ੴ ਸਤਿਗੁਰ ਪ੍ਰਸਾਦਿ॥

# ਸ੍ਰੀ ਵਾਹਿਗੁਰੂ ਜੀ ਕੀ ਫਤਹਿ॥

ਸ੍ਰੀ ਆਦਿ ਦਸਮ ਅਤੇ ਸਰਬਲੋਹ ਗੁਰੂ ਗ੍ਰੰਥ ਸਾਹਿਬ ਜੀ ਦੀ ਰਚਨਾ

ਪੁਰਾਤਨ ਰਵਾਇਤਾਂ ਅਨੁਸਾਰ

# ਕਵਚ ਬਾਣੀ ਪੋਥੀ



# ੴ ਸ੍ਰੀ ਵਾਹਿਗੁਰੂ ਜੀ ਕੀ ਫਤਹ॥

## ਤੱਤਕਾਰਾ ਸ੍ਰੀ ਕਵਚ ਬਾਣੀ ਪੋਥੀ ਜੀ ਕਾ





# ਰਾਮ ਕਵਚ

## ਗੌਂਡ ਮਹਲਾ ੫ ॥

ਜਾ ਕਉ ਰਾਖੈ ਰਾਖਣਹਾਰੁ ॥ ਤਿਸ ਕਾ ਅੰਗੁ ਕਰੇ ਨਿਰੰਕਾਰੁ ॥੧॥ ਰਹਾਉ ॥ ਮਾਤ ਗਰਭ ਮਹਿ ਅਗਨਿ ਨ ਜੋਹੈ ॥ ਕਾਮੁ ਕ੍ਰੋਧੁ ਲੋਭੁ ਮੋਹੁ ਨ ਪੋਹੈ ॥ ਸਾਧਸੰਗਿ ਜਪੈ ਨਿਰੰਕਾਰੁ ॥ ਨਿੰਦਕ ਕੈ ਮੁਹਿ ਲਾਗੈ ਛਾਰੁ ॥੧॥

ਰਾਮ ਕਵਚੁ ਦਾਸ ਕਾ ਸੰਨਾਹੁ ॥ ਦੂਤ ਦੁਸਟ ਤਿਸੁ ਪੋਹਤ ਨਾਹਿ ॥ ਜੋ ਜੋ ਗਰਬੁ ਕਰੇ ਸੋ ਜਾਇ ॥ ਗਰੀਬ ਦਾਸ ਕੀ ਪ੍ਰਭੁ ਸਰਣਾਇ ॥੨॥

ਜੋ ਜੋ ਸਰਣਿ ਪਇਆ ਹਰਿ ਰਾਇ ॥ ਸੋ ਦਾਸੁ ਰਖਿਆ ਅਪਣੈ ਕੰਠਿ ਲਾਇ ॥ ਜੇ ਕੋ ਬਹੁਤੁ ਕਰੇ ਅਹੰਕਾਰੁ ॥ ਓਹੁ ਖਿਨ ਮਹਿ ਰੁਲਤਾ ਖਾਕੂ ਨਾਲਿ ॥੩॥

ਹੈ ਭੀ ਸਾਚਾ ਹੋਵਣਹਾਰੁ ॥ ਸਦਾ ਸਦਾ ਜਾਈਂ ਬਲਿਹਾਰ ॥ ਅਪਣੇ ਦਾਸ ਰਖੇ ਕਿਰਪਾ ਧਾਰਿ ॥ ਨਾਨਕ ਕੇ ਪ੍ਰਭ ਪ੍ਰਾਣ ਅਧਾਰ ॥੪॥੧੯॥੨੦॥

*(ਆਦਿ ਅੰਗ ੮੬੮)*

# ਬ੍ਰਹਮ ਕਵਚ

ੴ ਸ੍ਰੀ ਵਾਹਿਗੁਰੂ ਜੀ ਕੀ ਫਤਹਿ ਹੈ॥

ਸ੍ਰੀ ਭਗਉਤੀ ਜੀ ਸਹਾਇ॥

ਅਥ ਭਗਉਤੀ ਬ੍ਰਹਮ ਕਵਚ ਲਿਖ੍ਯਤੇ॥

ਪਾਤਿਸਾਹੀ ੧੦॥

ਖੜਗਖੰਡਾਅਸੀ ਅਰਿਗਰਿ ਧਰਮਰੱਛਿ ਤੱਗਛੱਤ੍ਰੀ॥
ਬਿਸ੍ਵਪਾਲਿ ਭੂਪਾਲਿਪੱਛ ਪਲਭੱਛ ਰਣਕੱਛਅੱਤ੍ਰੀ ॥੧॥
ਰਾਜਮੰਡਾ ਅਤਿਪ੍ਰਚੰਡਾ ਈਸ੍ਵਰੀ ਕਰਵਾਰਿ ਹੈਂ॥
ਸਕਤਿ ਬ੍ਰਹਮਨੀ ਬਿਸਨਵੀ ਭਵਾਨੀ ਤੂੰ ਤਰਵਾਰਿ ਹੈਂ ॥੨॥
ਨਿਤਜਿਯੋਤੀ ਮੁਕਤਿਦਾਇਕ ਧਾਰਾਧਾਰਕ੍ਰਿਪਾਨ ਹੈਂ ॥
ਚੰਡਿਕਾਮੰਡਕਾ ਮ੍ਰਿਤੁਜਗਤਜਨਨੀ ਕਾਲਿਕਾ ਗਨੁਖਾਨਿ ਹੈਂ॥੩॥
ਅਕਾਲਜਿਯੋਤੀ ਨਿਹਕਲੰਕਾ ਮਹਾਬਲੀ ਧ੍ਰਿਤਮਾਨਿ ਹੈਂ॥
ਭਵਮਾਨਕਾ ਖਲਹਾਨਕਾ ਰੱਤਪਾਨਕਾ ਜਗਮਾਨਿ ਹੈਂ॥੪॥

ਇਹ ਕਵਚ ਬ੍ਰਹਮਾ ਕੋ ਬਤੀਸਾ ਪਢੈ ਜੋ ਨਿਤ ਛੱਤ੍ਰੀ॥
ਰਣਿ ਜੀਤ ਲਹੈ ਨ੍ਰਿਭੀਤ ਰਹਿ ਰਿਧਿ ਸਿਧਿ ਪਾਵੈ ਅੱਤ੍ਰੀ॥
ਲਹਿ ਬੇਦ ਭੇਦ ਜੋ ਪਢੈ ਬਿਪ੍ਰ ਬੈਸਯ ਧਨ ਸੁਖ ਸੰਪਤਾ॥
ਧਨ ਧਾਮ ਤਨ ਅਰੋਗ ਸੂਦਰ ਪਾਇ ਸੁਖ ਅਕੰਪਤਾ॥੬॥੧॥

ਦੋਹਰਾ॥
ਇਹ ਬੋਲਾ ਹਰਿਗੋਬਿੰਦ ਕਾ ਸੁਣੋ ਖਾਲਸਾ ਬੀਰ॥
ਫਤਿਹ ਪਾਉ ਮੈਦਾਨ ਮੈ ਪਕੜ ਹਾਥਿ ਸਮਸੀਰ॥੧॥

ਦੋਹਰਾ॥
ਯਾ ਵਿਧਿ ਨਾਮ ਉਚਾਰ ਵਿਧ ਪੁਨਾ ਕਹਿਓ ਪ੍ਰਯੋਗ॥
ਪਾਠ ਸਵਾ ਲਖ ਹਵਨ ਕਰ ਜੀਤ ਜੰਗ ਤਬ ਹੋਗ॥

# ਸਰਬਲੋਹ ਕਵਚ

## ਅਥ ਪ੍ਰਾਰਥਨਾ ਪੰਚ ਸ਼ਲੋਕੀ ਸ੍ਰੀ ਸਰਬਲੋਹ ਕਵਚੰ

ਸਕਲਾਨਿ ਭੂਧਰਾਨਿ ਭਵੰਤਿ ਕੱਜਲ ਪਾਤ੍ਰੰ ਭਵੰਤਿ ਸਾਗਰਾ ॥ ਬ੍ਰਿਖਛਾਨ ਸਕਲਾਨਿ ਲੇਖਨਾ ਉਰਬੀਯੰ ਭਵੰਤਿ ਕਾਗਰਾ ॥੧॥੨੦੮॥ ਸਾਰਸ੍ਰੁਤੀ ਆਦਿ ਭਵੰਤਿ ਬਕਤਾ ਲੇਖਕੰ ਭਵੰਤਿ ਗਜਾਨਨਹ ॥ ਤਦਯਪਿ ਮਹਾਤਮ ਨ ਜਾਨੰਤਿ ਰੋਮੰ ਤ੍ਵ ਮਹਿਮਾ ਬਿਅੰਤ ਨਾਥੰ ॥੨॥੨੦੯॥ ਬਿਧਿ ਭਵ ਸੇਸ ਨਾਰਦਾਦਿ ਸਾਰਦ ਕਥੰਤਿ ਮਹਿਮਾ ਨ ਪਾਵੰਤਿ ਪਾਰੰ॥ ਨੇਤਿ ਨੇਤਿ ਬਦੰਤਿ ਨਿਤਯੰ ਨ ਲਹੰਤਿ ਅੰਤਿ ਅਨੰਤ ਸਾਰੰ ॥੩॥੨੧੦॥ ਰਿਸ਼ਿਗਨਾ ਮੁਨਿਵਰਾਦਿ ਪੁੰਗਵ ਸ੍ਰੁਤਿ ਸਾਸਤ੍ਰਾਦਿ ਨਿਗਮੰ ਪੁਰਾਨੰ ॥ ਸ੍ਰਛੰਦ ਛੰਦ ਗਾਥਾ ਕਬਿ ਜਨਾਨਿ ਕੋਵਿਦ ਗਾਯੰਤਿ ਨਿਤਯਪ੍ਰਤਿ ਨ ਲਭੰਤਿ ਮਰਮੰ ॥੪॥੨੧੧॥ ਏਕ ਜੀਹ ਤ੍ਵ ਦਾਸ ਨਾਥੰ ਕਿਮ੍ ਪਾਰੰਤੀ ਕਥੰਤਿ ਨਾਮੰ ॥ ਪਾਹ ਪਾਹ ਛਮੋ ਪਰਾਧੰ ਸਰਨਯ ਸਰਨਯ ਸਰਨਯ ਨਮਾਮੀਸੰ ॥ ੫॥੨੧੨॥੨੬॥੫੫੮॥੨੯੭੭॥

*(ਸਰਬਲੋਹ ਅੰਗ ੬੫੫–੬੫੬)*

# ਦੁਰਗਾ ਕਵਚ

## ਤ੍ਰਿਭੰਗੀ ਛੰਦ

## ਬਿਸਨਪਦ ਗੌਂਡ ਬਿਲਾਵਲ॥

ਬਹੁਤ ਭਾਂਤਿ ਸੋਂ ਸੁਮਨ ਬਰਖੈ ਰਸਾਲੰ॥ ਸੁਗੰਧੰ ਅਨੇਕੰ ਸਰਸ ਪੁਸਪ ਮਾਲੰ॥ ਜਪੈਂ ਮੰਤ੍ਰ ਕਵਚੰ ਦਿਵਾ ਚਰਨ ਪੂਜੈਂ॥ ਅਨਿਕ ਪਾਠ ਮੰਤ੍ਰੰ ਤਜੈ ਭਾਵ ਦੂਜੈ ॥੬੭॥੨੧੭॥

ਇਕਾਗਰਿ ਹਿਰਦੈ ਚਿਤ ਦੈ ਚਰਨ ਪੂਜਾ॥ ਪਠੈ ਜਾਪ ਮੰਤ੍ਰੰ ਤਜੈ ਭਾਵ ਦੂਜਾ॥ ਧੁਨੰ ਸੰਖ ਘੰਟੰ ਨਫੀਰੰ ਬਜਾਵੈਂ॥ ਪਰਮ ਦੇਵਿ ਦੁਰਗਾ ਸਬੈ ਸੁਰ ਮਨਾਵੈਂ ॥੬੮॥੨੧੮॥

ਰਰੈਂ ਜਾਪ ਮੰਤ੍ਰੰ ਕਥੈਂ ਜਾਪ ਰਾਸੰ॥ ਨਮਸਤੰ ਨਮਸਤੰ ਨਮੋ ਦੈਂਤਜ ਨਾਸੰ॥ ਪ੍ਰਬਲ ਦੂਖ ਬਸੁਧਾ ਛਿਨਿਕ ਮੋ ਮਿਟਾਯੋ॥ ਅਮਰ ਲੋਕ ਕਾ ਰਾਜ ਦੇਵਨ ਦਿਵਾਯੋ ॥੬੯॥੨੧੯॥

ਹਨਜੋ ਦੈਂਤਜ ਰਾਜਾ ਸਬੈ ਦੁਸ਼ਟਿ ਮਾਰੈ॥ ਭਗਤਿ ਦਾਸ ਆਪਨ ਅਨਿਕ ਬਾਰ ਤਾਰੈ॥ ਜਬੈ ਭਰਿ ਸੰਤਨ ਪਰੈ ਆਨ ਗਾੜਾ ॥ ਪਕੜਿ ਬਾਹ ਭਉਜਲ ਕਰੈਂ ਬੇਗ ਪਾਰਾ ॥੭੦॥੨੨੦॥

ਸਨੈ ਦੇਵ ਜਗਮਾਤ ਕੈਲਾਸ਼ ਬਾਸੀ॥ ਸਬੈ ਚੜਿ ਬਿਵਾਨੰ ਚਲੇ ਸੁਰ ਅਨਾਸੀ॥ ਜਯੰ ਜੈਤੁ ਜੈ ਜੈ ਘੁਨੰ ਸੰਖ ਬਾਜੈ॥ ਭਏ ਅੰਤਰਧਜਾਨੰ ਪੁਰੰ ਨਿਜ ਬਿਰਾਜੈ ॥੭੧॥੭੨੧॥

ਕਰੈਂ ਸੁਮਨ ਬਰਖਾ ਰਰੈਂ ਮੰਤ੍ਰ ਜਾਪੰ॥ ਧਰੈਂ ਧਜਾਨ ਦੁਰਗਾ ਜਿਨੈ ਦੈਂਤਯ ਖਾਪੰ॥ ਅਨਿਕ ਪੁਸ਼ਪਮਾਲਾ ਸ਼ਿਵਾ ਉਰ ਚੜਾਵੈਂ॥ ਨਿਤਾਪ੍ਰਤਿ ਪੂਜਨ ਅਮਰ ਕੁਲਿ ਕਰਾਵੈਂ ॥੭੨॥੭੨੨॥

ਸਦਾ ਧਜਾਨ ਚੰਡੀ ਸਕਲ ਦੇਵ ਧਾਰੈਂ॥ ਸਭੈ ਦੋਖ ਪਾਪੰ ਦੁਰਗਾ ਤ੍ਰਾਸੁ ਟਾਰੈਂ॥ ਨਿਤਾਪ੍ਰਤਿ ਕੈਲਾਸ਼ ਬਾਸੀ ਧਜਾਵੈਂ॥ ਸਕਲ ਸਿਧਿ ਅਰਥੰ ਸਕਲ ਕਾਮ ਪਾਵੈਂ॥੭੩॥੭੨੩॥

*(ਸਰਬਲੋਹ ਅੰਗ ੧੧੪–੧੧੫)*

